# ਖਾਲਸਾ ਬੁੱਤ ਨਾ ਮਾਨੈ ਕੋਇ

ਸਿਖ ਇਤਿਹਾਸ ਵਿਚ ਬੁੱਤ, ਤਸਵੀਰ ਰਾਹੀਂ ਸੰਚਾਰ ਕਰਨ ਦੀ ਪਰਵਾਣਤ ਰਵਾਇਤ ਕਦੇ ਵੀ ਨਹੀਂ ਰਹੀ। ਇਸ ਬਾਬਤ ਜੇ ਕੋਈ ਮੰਗ ਉਠੀ ਤਾਂ ਉਹ ਗੁਰੂ ਸਾਹਿਬ ਵੇਲੇ ਗੁਰੂ ਜੀ ਨੇ ਅਤੇ ਬਾਅਦ ਵਿਚ ਸਿਖਾਂ ਨੇ ਰੱਦ ਕਰ ਦਿਤੀ। ਮੀਰੀ-ਪੀਰੀ ਦੇ ਮਾਲਕ ਛੇਵੇਂ ਗੁਰੂ ਨਾਨਕ, ਗੁਰੂ ਹਰਗੋਬਿੰਦ ਸਾਹਿਬ ਵੇਲੇ ਸੰਗਤਾਂ ਵਲੋਂ ਗੁਰੂ ਸਾਹਿਬ ਦੇ ਸਨਮੁਖ ਇਹ ਵਿਚਾਰ ਰੱਖਿਆ ਗਿਆ ਸੀ ਕਿ ਆਪ ਪੰਥ ਦੇ ਰੂਹਾਨੀ ਮੁਖੀ ਹੋਣ ਦੇ ਨਾਲ-ਨਾਲ, ਪੰਥ ਦੇ ਸੰਸਾਰਕ ਮੁਖੀ ਵੀ ਹੋ। ਇਸ ਲਈ ਆਪ ਦੇ ਸਰੂਪ ਨੂੰ ਹੂਬਹੂ ਬਿਆਨ ਕਰਦਾ ਹੋਇਆ ਚਿੱਤਰ ਤਿਆਰ ਹੋਣਾ ਚਾਹੀਦਾ ਹੈ। ਪਰ ਗੁਰੂ ਸਾਹਿਬ ਨੇ ਇਸ ਵਿਚਾਰ ਨੂੰ ਆਪਣੀ ਪਾਵਨ ਰਸਨਾ ਨਾਲ ਰੱਦ ਕਰ ਦਿੱਤਾ ਸੀ ਅਤੇ ਸੰਗਤਾਂ ਨੂੰ ਇੱਕ ਵਾਰ ਫਿਰ ਦ੍ਰਿੜ ਕਰਵਾਇਆ ਸੀ ਕਿ ਸ਼ਬਦ ਹੀ ਗੁਰੂ ਹੈ। *ਗੁਰ ਮੂਰਤਿ ਗੁਰ ਸਬਦੁ ਹੈ*(ਵਾਰਾਂ ਭਾਈ ਗੁਰਦਾਸ)



ਗੁਰੂ ਸਾਹਿਬ ਸਿੱਖਾਂ ਨੂੰ ਮੂਰਤੀਆਂ ਤਸਵੀਰਾਂ ਨਾਲ ਨਹੀਂ ਸ਼ਬਦ ਨਾਲ ਜੋੜਨਾ ਚਾਹੁੰਦੇ ਸਨ। ਹੁਣ ਜੇਕਰ ਕੁਝ ਸਿੱਖਾਂ ਨੇ ਜ਼ਮਾਨਾ ਬਦਲਣ ਦੀ ਤਰਕ ਨਾਲ ਗੁਰੂ ਨੂੰ ਤਸਵੀਰਾਂ ਵਿਚ ਕੈਦ ਕਰਨ ਦਾ ਕੋਝਾ ਯਤਨ ਕੀਤਾ ਹੈ ਤਾਂ ਸਾਨੂੰ ਇਸਦੀ ਵਿਰੋਧਤਾ ਕਰਨੀ ਚਾਹੀਦੀ ਹੈ। ਫਿਲਮ ਚਾਰ ਸਾਹਿਬਜ਼ਾਦੇ, ਦਾਸਤਾਨ ਏ ਮੀਰੀ ਪੀਰੀ, ਮਦਰਹੁੱਡ, ਦਾਸਤਾਨ ਏ ਸਰਹਿੰਦ ਫਿਲਮ ਦੀ ਜੰਮ ਕੇ ਖਿਲਾਫ਼ਤ ਕਰਨੀ ਚਾਹੀਦੀ ਹੈ।

ਕਾਰਟੂਨ ਨੁਮਾਂ ਫਿਲਮਾਂ ਦੇ ਰੂਪ ਵਿਚ ਸਾਡੇ ਅੱਗੇ ਆਈ ਇਸ ਦਰਪੇਸ਼ ਸਮੱਸਿਆ ਦੇ ਸਾਰੇ ਪੱਖਾਂ ਨੂੰ ਖੋਜਣਾ ਅਤੇ ਪਛਾਨਣਾ ਚਾਹੀਦਾ ਹੈ ਅਤੇ ਇਨ੍ਹਾਂ ਫਿਲਮਾਂ ਪਿਛਲੀ ਅਸਲ ਮਨਸ਼ਾ ਤੱਕ ਅੱਪੜਨ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ।

## ਫਿਲਮਾਂ ਕਿਉਂ ਬਣਾਈਆਂ ਜਾਂਦੀਆਂ ਹਨ?

੧. ਮਸ਼ਹੂਰ ਹੋਣ ਲਈ- *ਸਿੱਖੀ ਮਸ਼ਹੂਰ ਹੋਣ ਦਾ ਸਾਧਨ ਨਹੀਂ, ਸਗੋਂ ਨਿਰਮਾਨਤਾ ਵੱਲ ਜਾਣ ਦਾ ਸਾਧਨ ਹੈ।*

੨. ਪੈਸੇ ਕਮਾਉਣ ਲਈ- *ਸਿੱਖੀ ਵਪਾਰ ਨਹੀਂ ਸੇਵਾ ਹੈ।*

੩. ਮਨ ਦਾ ਝੱਸ ਪੂਰਾ ਕਰਨ ਲਈ- *ਸਿੱਖੀ ਮਨ ਦੀ ਭਟਕਣਾ ਵਧਾਉਣ ਵਾਸਤੇ ਨਹੀਂ ਮਨ ਨੂੰ ਟਿਕਾਉਣ ਵਾਸਤੇ ਹੈ।*

੪. ਵਿਚਾਰ ਫੈਲਾਉਣ ਲਈ- *ਸਿੱਖੀ ਜੀਵਨ ਜਾਚ ਹੈ ਵਿਚਾਰ ਨਹੀਂ।*

## ਕੀ ਫਿਲਮਾਂ ਦੁਆਰਾ ਪ੍ਰਚਾਰ ਹੋ ਸਕਦਾ ਹੈ?

ਸਿਨੇਮਾਕਾਰੀ ਕਾਰੋਬਾਰ (ਬਿਜਨਸ) ਦਾ ਵੀ ਇਕ ਸੰਦ ਹੈ, ਜਿਸ ਨਾਲ ਨਿਰਮਾਤਾ, ਨਿਰਦੇਸ਼ਕ ਤੇ ਅਦਾਕਾਰਾਂ ਦੀ ਕਮਾਈ ਜੁੜੀ ਹੋਈ ਹੈ। ਕਮਾਈ ਦੇ ਸੰਦਾਂ ਤੋਂ ਸਿਖੀ ਰੂਹ ਦੇ ਫੈਲਾਅ ਦੀ ਆਸ ਕਰਨੀ ਠੀਕ ਵੀ ਨਹੀਂ।

ਸਿੱਖੀ ਪ੍ਰਚਾਰ ਦੇ ਛਲਾਵੇ ਹੇਠ ਬਣ ਰਹੀਆਂ ਫਿਲਮਾਂ ਦਾ ਮੁੱਖ ਮਨੋਰਥ ਮੁਨਾਫਾ ਕਮਾਉਣਾ ਹੈ। ਸਿੱਖ ਸਿਧਾਂਤ ਤੋਂ ਸੱਖਣਾ ਪ੍ਰਚਾਰ ਬੇਅਰਥ ਹੈ। ਫੋਕਾ ਦ੍ਰਿਸ਼ ਅਤੇ ਕੰਨ ਰਸ ਸਿੱਖੀ ਦਾ ਪ੍ਰਚਾਰ ਨਹੀਂ ਸਗੋਂ ਅਜਿਹੀਆਂ ਵਿਧੀਆਂ/ਤਕਨੀਕਾਂ ਦਾ ਪ੍ਰਭਾਵ ਥੋੜ੍ਹ ਚਿਰਾ ਹੁੰਦਾ ਹੈ।

ਧਰਮ ਦਾ ਪ੍ਰਚਾਰ ਵਿਚਾਰ ਦੇ ਪ੍ਰਚਾਰ ਵਰਗਾ ਨਹੀਂ, ਫਿਲਮਾਂ ਕਿਸੇ ਨੂੰ ਸ. ਹਰੀ ਸਿੰਘ ਨਲੂਆ ਨਹੀਂ ਬਣਾ ਸਕਦੀਆਂ ਬਲਕਿ ਸ. ਹਰੀ ਸਿੰਘ ਨਲੂਆ ਨੂੰ ਇਕ ਬੁੱਤ ਤਕ ਸੀਮਤ ਜਰੂਰ ਕਰ ਦੇਣਗੀਆਂ।

## ਕੀ ਸਿੱਖ ਇਤਿਹਾਸ ਉਪਰ ਫਿਲਮਾਂ ਬਣ ਸਕਦੀਆਂ ਹਨ?

"ਖ਼ਾਲਸੇ ਨੂੰ ਗੁਰੂ ਸਾਹਿਬਾਨ ਜਾਂ ਉਨ੍ਹਾਂ ਦੇ ਜੀਵਨ ਨਾਲ ਸਬੰਧਤ ਕਿਸੇ ਵੀ ਗੁਰਸਿੱਖ ਦੇ ਕਿਸੇ ਵੀ ਰੂਪ ਜਾਂ ਅਮਲ ਨੂੰ ਵਿੰਗੇ-ਟੇਢੇ ਢੰਗ ਨਾਲ ਨਾਟਕ ਵਿਚ ਬਦਲ ਕੇ ਰੰਗਮੰਚ ਉੱਤੇ ਖੇਡਣਾ ਨਹੀਂ ਚਾਹੀਦਾ ਅਤੇ ਨਾ ਹੀ ਗੁਰੂ ਸਾਹਿਬਾਨ ਦੀ ਕੋਈ ਤਸਵੀਰ ਬਣਾਉਣੀ ਚਾਹੀਦੀ ਹੈ। ਅਜਿਹਾ ਕਰਨ ਨਾਲ ਗੁਰੂ ਸਾਹਿਬਾਨ ਦੇ ਦੈਵੀ ਰੂਪਾਂ ਦੀ ਅਨੰਤਤਾ ਕਮਜ਼ੋਰ ਦੁਨਿਆਵੀ ਸਾਂਚਿਆਂ ਵਿਚ ਸੁੰਗੜ ਕੇ ਰਹਿ ਜਾਵੇਗੀ ਅਤੇ ਸਾਂਝੇ ਸਿੱਖ ਅਨੁਭਵ ਵਿਚੋਂ ਗੁਰੂਆਂ ਦੀ ਮਹਾਨਤਾ ਦੇ ਬੇਨਜ਼ੀਰ ਸੁਪਨੇ ਸਦਾ ਲਈ ਅਲੋਪ ਹੋ ਜਾਣਗੇ ਜਾਂ ਕਮਜ਼ੋਰ ਪੈ ਜਾਣਗੇ। ਗੁਰੂਆਂ ਅਤੇ ਗੁਰ-ਲਿਵ ਦੇ ਨੇੜੇ ਦੇ ਸਿੱਖ ਇਤਿਹਾਸ ਉੱਤੇ ਪਲਣ ਵਾਲੀ ਖ਼ਾਲਸਾ ਸਾਈਕੀ (ਮਾਨਸਿਕਤਾ) ਨੂੰ ਕਿਸੇ ਪ੍ਰਕਾਰ ਦੀ ਵੀ ਨਾਟਕੀ ਪ੍ਰਦਰਸ਼ਨੀ ਪਹਿਲਾਂ ਬੇਰਸ ਅਤੇ ਆਲਸੀ ਬਣਾਏਗੀ, ਫੇਰ ਥਕਾਵੇਗੀ ਅਤੇ ਅੰਤ ਵਿਚ ਠੰਡਾ ਯੁੱਖ ਕਰ ਦੇਵੇਗੀ।" - ਪ੍ਰੋ.ਹਰਿੰਦਰ ਸਿੰਘ ਮਹਿਬੂਬ

**"ਰੰਗ ਮੰਚ ਉੱਤੇ ਖੇਡਣ ਦੇ ਨੁਕਤੇ ਤੋਂ ਲਿਖੇ ਗਏ ਨਾਟਕਾਂ ਅਤੇ ਫਿਲਮਾਂ ਵਿੱਚ ਗੁਰੂ ਜੀਵਨਾਂ, ਗੁਰਬਾਣੀ ਅਤੇ ਅਭੀਨੈ ਦਾ ਸੰਜੋਗ, ਅਤੇ ਗੁਰਮੁਖਾਂ ਦੇ ਰੂਪ ਪੇਸ਼ ਕਰਨੇ ਰੂਹਾਨੀ ਖ਼ੁਦਕੁਸ਼ੀ ਸਾਬਤ ਹੋਣਗੇ।" -ਪ੍ਰੋ: ਹਰਿੰਦਰ ਸਿੰਘ ਮਹਿਬੂਬ**

ਪ੍ਰੋ. ਪੂਰਨ ਸਿੰਘ ਜੀ ਦੇ ਸ਼ਬਦਾਂ ਵਿਚ ਸਾਡਾ ਇਤਿਹਾਸ ਧਿਆਨੀ ਹੈ, ਜਿਸ ਦਾ ਅਸੀਂ ਰੋਜ਼ਾਨਾ ਅਰਦਾਸ ਵਿਚ ਧਿਆਨ ਧਰਦੇ ਹਾਂ। ਸਾਡੀ ਅਰਦਾਸ ਜੋ ਸਮੁਚੇ ਪੰਥ ਦੀ ਬੁੱਧੀ ਦੁਆਰਾ ਤਿਆਰ ਹੋਈ ਹੈ, ਸਾਡੇ ਫਲਸਫੇ ਤੇ ਇਤਿਹਾਸ ਦਾ ਸੰਖੇਪ ਪਰ ਭਾਵਪੂਰਤ ਪਵਿਤਰ ਦਸਤਾਵੇਜ ਹੈ। ਇਹ ਸਾਡੀ ਸਿਮਰਤੀ ਦਾ ਹਿਸਾ

ਬਣ ਚੁਕੀ ਹੈ। ਸਾਡੇ ਪਵਿਤਰ ਇਤਿਹਾਸ ਦੇ ਇਸ ਧਿਆਨ ਰੂਪ ਅਰਦਾਸ ਤੋਂ ਉਤਮ ਹੋਰ ਕਿਹੜਾ ਸਾਧਨ ਹੋ ਸਕਦਾ ਹੈ, ਜਿਹੜਾ ਸਾਡੇ ਰੂਹਾਨੀ ਇਤਿਹਾਸ ਨੂੰ ਸਾਡੇ ਅਗੇ ਪ੍ਰਗਟ ਕਰੇ ਤੇ ਪ੍ਰੇਰਨਾ ਦੇਵੇ ? **ਤਸਵੀਰਾਂ ਤੇ ਫਿਲਮਾਂ ਤਾਂ ਵਡੇ ਤੇ ਸਦੀਵੀ ਸਤਿ ਨੂੰ ਛੋਟੇ ਪਰਦੇ 'ਤੇ ਲਿਆਉਣ ਅਤੇ ਦੈਵੀ ਸ਼ਖ਼ਸੀਅਤਾਂ ਨੂੰ ਮਨੁਖੀ ਪਧਰ 'ਤੇ ਲਿਆਉਣ ਦਾ ਅਤਿ ਨਖਿਧ ਰੁਝਾਨ ਹੈ।**

ਗੁਰੂ ਸਾਹਿਬਾਨ ਦੇ ਮਾਤਾ-ਪਿਤਾ, ਗੁਰੂ ਕੇ ਮਹਿਲ, ਸਾਹਿਬਜ਼ਾਦੇ, ਗੁਰੂ ਸਾਹਿਬਾਨ ਦੇ ਜੀਵਨ ਨਾਲ ਸਬੰਧਤ ਮਹਾਨ ਗੁਰਸਿੱਖਾਂ ਅਤੇ ਸ਼ਹੀਦਾਂ ਦੇ ਬਿੰਬ ਨੂੰ ਉਵੇਂ ਹੀ ਕਿਸੇ ਬਿਪਰਵਾਦੀ ਤਰੀਕੇ ਪੇਸ਼ ਨਹੀਂ ਕੀਤਾ ਜਾ ਸਕਦਾ ਜਿਵੇਂ ਗੁਰੂ ਬਿੰਬ ਨਹੀਂ ਪੇਸ਼ ਹੋ ਸਕਦਾ। ਇਸ ਲਈ ਗੁਰਮਤਿ ਰਵਾਇਤ ਅੰਦਰ ਇਨ੍ਹਾਂ ਦੀਆਂ ਨਕਲਾਂ ਲਾਹੁਣ 'ਤੇ ਸਵਾਂਗ ਰਚਣ ਦੀ ਵੀ ਸਖਤ ਮਨਾਹੀ ਹੈ। ਗੁਰੂ ਸਾਹਿਬ ਦੀਆਂ ਮਨ ਘੜਤ ਤਸਵੀਰਾਂ ਨੂੰ ਦਿੱਤੀ ਗੈਰ ਸਿਧਾਂਤਕ ਪ੍ਰਵਾਨਗੀ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਗੁਰੂ ਸਾਹਿਬ ਦੇ ਜੀਵਨ ਨਾਲ ਸਬੰਧਤ ਮਹਾਨ ਗੁਰਸਿੱਖਾਂ ਤੇ ਸ਼ਹੀਦਾਂ ਦੀਆਂ ਨਕਲਾਂ ਲਾਉਣ ਤੇ ਸਵਾਂਗ ਰਚਣ ਦੇ ਕੁਰਾਹੇ ਦਾ ਆਧਾਰ ਬਣ ਰਹੀ ਹੈ।



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ੨੦ ਫ਼ਰਵਰੀ ੧੯੩੪ ਨੂੰ ਸਲਾਹਕਾਰ ਕਮੇਟੀ ਦੀ ਇਕੱਤਰਤਾ ਦੀ ਰਾਇ ਵਿੱਚ ਗੁਰੂ ਸਾਹਿਬਾਨ, ਸਿੱਖ ਸ਼ਹੀਦਾਂ ਆਦਿ ਮਹਾਂ ਪੁਰਖਾਂ, ਇਤਿਹਾਸਕ ਸਾਖੀਆਂ ਦੇ ਸੀਨਜ਼ ਅਤੇ ਸਿੱਖ ਸੰਸਕਾਰਾਂ ਦੀਆਂ ਨਕਲਾਂ ਦੀਆਂ ਫ਼ਿਲਮਾਂ ਬਣੌਣੀਆਂ ਸਿੱਖ ਅਸੂਲਾਂ ਦੇ ਵਿਰੁੱਧ ਹੈ, ਇਸ ਲਈ ਉਨ੍ਹਾਂ ਦੀ ਆਗਿਆ ਨਹੀਂ ਦਿੱਤੀ ਜਾ ਸਕਦੀ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੧੩ ਦਸੰਬਰ ੨੦੨੨ ਨੂੰ ਧਰਮ ਪ੍ਰਚਾਰ ਕਮੇਟੀ ਦੀ ਮੀਟਿੰਗ ਵਿੱਚ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਦੇ ਕਿਰਦਾਰਾਂ ਨੂੰ ਕਿਸੇ ਵੀ ਤਰ੍ਹਾਂ ਦੀਆਂ ਫਿਲਮਾਂ ਰਾਹੀਂ ਪੇਸ਼ ਕਰਨ 'ਤੇ ਮੁਕੰਮਲ ਰੂਪ ਵਿਚ ਪਾਬੰਦੀ ਲਗਾ ਦਿੱਤੀ ਹੈ।**



Shiromani Gurdwara Parbandhak Committee

13 Dec

ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ ਸਬੰਧੀ ਫ਼ਿਲਮਾਂ 'ਤੇ ਰਹੇਗੀ ਪਾਬੰਦੀ

ਸ. ਹਰਜਿੰਦਰ ਸਿੰਘ ਧਾਮੀ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।

ਧਰਮ ਪ੍ਰਚਾਰ ਕਮੇਟੀ ਦੀ ਇਕੱਤਰਤਾ 'ਚ ਲਿਆ ਫ਼ੈਸਲਾ।

All sought of films on Sikh Gurus & their family members are completely banned: S. Harjinder Singh Dhami, President, SGPC.

Decision taken in SGPC's Dharam Prachar Committee meeting.

ਜੇਕਰ ਕਿਸੇ ਨੇ ਸਿੱਖੀ ਉੱਪਰ ਫਿਲਮ ਬਣਾਉਣੀ ਹੀ ਹੈ ਤਾਂ ਉਹ ਸਿੱਖ ਇਤਿਹਾਸ ਦੇ ਵੱਡੇ ਕਿਰਦਾਰਾਂ ਨੂੰ ਹੂਬਹੂ ਫ਼ਿਲਮਾਉਣ ਦੀ ਥਾਂ ਮੌਜੂਦਾ ਇਤਿਹਾਸਕ ਮਨੁੱਖ ਦੇ ਜੀਵਨ ਵਿਚ ਸਿੱਖੀ ਦੇ ਅਸਰ ਕਾਰਨ ਪੈਦਾ ਹੋਣ ਵਾਲੇ ਉੱਚੇ ਗੁਣਾਂ ਨੂੰ ਫ਼ਿਲਮਾਉਣ। **ਅਜਿਹੀ ਕਹਾਣੀ ਲਿਖੀ ਜਾਵੇ ਜਿਸ ਵਿੱਚ ਸਿੱਖੀ ਦੀ ਉੱਚੀ ਅਧਿਆਤਮਕਤਾ ਜਾਂ ਕਿਸੇ ਯੋਧੇ ਦੇ ਮਹਾਨ ਕਰਤਬ ਨਾਲ ਆਮ ਮਨੁੱਖ ਨਾਇਕ ਦੇ ਗੁਣ ਧਾਰਣ ਕਰਦਾ ਵਿਖਾਇਆ ਜਾਵੇ।**

## ਬੱਚਿਆਂ ਉੱਪਰ ਫਿਲਮਾਂ ਦਾ ਅਸਰ

ਫਿਲਮ ਬੱਚੇ ਨੂੰ ਚਿੰਤਕ ਨਹੀਂ ਸਗੋਂ ਸਰੋਤਾ, ਦਰਸ਼ਕ ਬਣਾਉਂਦੀ ਹੈ। ਇਸ ਨੂੰ ਵੇਖ ਕੇ ਇਸ ਦੀ ਮਾਰ ਤੋਂ ਕੋਈ ਵਿਰਲਾ ਹੀ ਬਚਦਾ ਹੈ। ਬੁੱਤ ਆਖਰ ਬੱਚੇ/ਬੰਦੇ ਨੂੰ ਬੁੱਤ ਹੀ ਬਣਾਉਂਦਾ ਹੈ। ਸਦੀਆਂ ਤੋਂ ਹੀ ਬੁਤਕਾਰ ਸੱਤਾ ਦੇ ਨੇੜੇ ਰਹੇ ਹਨ, ਸੱਤਾ ਨੂੰ ਸਬਦ ਵਾਲਿਆਂ ਨੇ ਹੀ ਵੰਗਾਰਿਆ ਹੈ।

ਫ਼ਿਲਮਾਂ ਕਿਸੇ ਵੀ ਕਿਰਦਾਰ ਦੀ ਇਕੋ ਇੱਕ ਤਸਵੀਰ ਤੁਹਾਡੇ ਜ਼ਿਹਨ ਵਿੱਚ ਪੱਕਿਆਂ ਕਰਦੀ ਹੈ। ਇੰਞ ਹੀ ਇਹਨਾਂ ਫ਼ਿਲਮਾਂ ਨੇ ਕਰਨਾ ਹੈ ਅਤੇ ਜਦੋਂ ਵੀ ਤੁਸੀਂ ਆਪਣੇ ਤਸੱਵੁਰ ਵਿੱਚ ਗੁਰੂ ਸਾਹਿਬ ਨੂੰ ਚਿਤਵਦੇ ਹੋ ਤਾਂ ਚਿੱਤਰਕਾਰਾਂ ਦੀਆਂ ਬਣਾਈਆਂ ਤਸਵੀਰਾਂ ਹੀ ਸਾਹਮਣੇ ਆਉਂਦੀਆਂ ਹਨ। ਇਹੀ ਸਾਡੀ ਰੂਹਾਨੀ ਖ਼ੁਦਕੁਸ਼ੀ ਸਾਬਿਤ ਹੁੰਦੀ ਹੈ। ਭਾਵੇਂ ਇਹ ਕਾਰਜ ਹੁਣ ਐਨੀਮੇਟਿਡ ਫ਼ਿਲਮਾਂ ਰਾਹੀਂ ਕੀਤਾ ਜਾ ਰਿਹਾ ਹੈ। **ਇਹ ਫ਼ਿਲਮਾਂ ਗੁਰੂ ਸਾਹਿਬਾਨ ਨੂੰ ਬੁੱਤ ਪ੍ਰਸਤੀ ਦਾ ਸਾਧਨ ਮਾਤਰ ਬਣਾ ਕੇ ਪੇਸ਼ ਕਰਦੀਆਂ ਹਨ।** ਇਹ ਫ਼ਿਲਮਾਂ ਗੁਰੂ ਸਾਹਿਬਾਨ ਅਤੇ ਇਤਿਹਾਸਿਕ ਕਿਰਦਾਰਾਂ ਦੀ ਦੇਹ ਪ੍ਰਸਤਗੀ 'ਚ ਵਾਧਾ ਕਰਦੀਆਂ ਹਨ। ਗੁਰੂ ਸਾਹਿਬਾਨ ਦੇ ਦਰਸ਼ਨ ਨੂੰ ਇੱਕ ਚਿੱਤਰ ਦੇ ਛਿਣ ਵਿੱਚ ਬੰਨ ਦੇਣ ਦਾ ਕਾਰਜ ਕਰਦੀਆਂ ਹਨ ਇਹ ਫ਼ਿਲਮਾਂ। ਸਾਨੂੰ ਗੁਰੂ ਸਾਹਿਬਾਨ ਦਾ ਦੀਦਾਰ ਬਾਣੀ ਅਤੇ ਇਤਿਹਾਸਿਕ ਸਾਖੀਆਂ ਵਿਚੋਂ ਕਰਨਾ ਚਾਹੀਦਾ ਹੈ ਨਾ ਕਿ ਮਨਘੜਤ ਤਸਵੀਰਾਂ ਜਾਂ ਅਜਿਹੀਆਂ ਹੀ ਫਿਲਮਾਂ ਵਿੱਚੋਂ।

**ਜਿਨ੍ਹਾਂ ਦੀ ਸੁਰਤ ਵਿੱਚ ਤੁਸੀਂ ਗੁਰੂਬਿੰਬ ਦੀ ਥਾਂ ਕਾਰਟੂਨ ਸਥਾਪਤ ਕਰ ਰਹੇ ਹੋ ਉਹ ਕਾਰਟੂਨ ਵੀ ਕਦੀ ਮਨਫ਼ੀ ਨਹੀ ਹੋਣਗੇ।** ਕਿਉਂਕਿ ਕੋਰੇ ਕਾਗਜ਼ ਉਤੇ ਜੋ ਪਹਿਲਾਂ ਲਿਖਿਆ ਗਿਆ ਸੋ ਲਿਖਿਆ ਗਿਆ। **ਜਦੋਂ ਵੀ ਸਾਹਿਬਜ਼ਾਦਿਆਂ ਦੀ ਗੱਲ ਹੋਵੇਗੀ ਬੱਚਿਆਂ ਦੀ ਸੁਰਤ ਵਿੱਚ ਕਾਰਟੂਨਾਂ ਵਾਲੇ ਚੇਹਰੇ ਹੀ ਰੂਪਮਾਨ ਹੋਣਗੇ।** ਪਰ ਕਾਰਟੂਨਾਂ ਵਾਲੇ ਖਿਆਲ ਕਦੀ ਰੂਹਾਨੀ ਥਰਥਰਾਹਟਾਂ ਉਜਾਗਰ ਨਹੀਂ ਕਰ ਸਕਦੇ। ਨਾਂ ਹੀ ਕਾਰਟੂਨਾਂ ਵਾਲੇ ਖਿਆਲ ਕਦੀ ਸਿਦਕ ਦੇ ਰਾਹ ਜਾਂ ਕੋਈ ਆਤਮਕ ਪਹੁੰਚ ਸਿਰਜ ਸਕਦੇ ਹਨ। ਬੱਚੇ ਇੰਨੇ ਪਵਿੱਤਰ ਹੁੰਦੇ ਹਨ ਕਿ ਉਹਨਾਂ ਵਿੱਚ ਇੱਕ ਬਾਲਗ ਨਾਲੋਂ ਆਪਣੇ ਅੰਦਰ ਗੁਰੂ ਦਾ ਪਵਿੱਤਰ ਤੇ ਅਸਲੀ ਖਿਆਲ ਸਿਰਜਣ ਦੀ ਸਮਰੱਥਾ ਕਈ ਗੁਣਾਂ ਜ਼ਿਆਦਾ ਹੁੰਦੀ ਹੈ। ਬਸ਼ਰਤੇ ਕਿ ਉਹਨਾਂ ਨੂੰ ਕੋਈ ਫਿਲਮ, ਤਸਵੀਰ ਜਾਂ ਬੁੱਤ ਨਾਂ ਮੁਹੱਈਆ ਕੀਤਾ ਗਿਆ ਹੋਵੇ। ਬੱਚਿਆਂ ਨੂੰ ਸਿੱਖ ਧਰਮ, ਇਤਿਹਾਸ ਅਤੇ ਸਿੱਖ ਕਦਰਾਂ ਕੀਮਤਾਂ ਤੋਂ ਜਾਣੂ ਕਰਵਾਉਣ ਲਈ, ਰੋਜ਼ਾਨਾਂ ਪੰਦਰਾਂ ਮਿੰਟ ਜਾਂ ਹਫ਼ਤਾਵਾਰੀ ਇੱਕ ਘੰਟਾ ਬਹੁਤ ਹੈ ਕਿਉਂਕਿ ਬਾਕੀ ਕੰਮ ਉਹਨਾਂ ਖ਼ੁਦ ਹੀ ਕਰ ਲੈਣਾ ਹੁੰਦਾ। ਪਰ ਅਫ਼ਸੋਸ ਕਿ ਸਾਨੂੰ ਇਹ ਸਭ ਕੁੱਝ ਆਉਂਦਾ ਹੀ ਨਹੀਂ।

## ਆਪਣੇ ਇਤਿਹਾਸ ਅਤੇ ਵਿਰਸੇ ਨਾਲ ਬੱਚਿਆਂ ਨੂੰ ਕਿਵੇਂ ਜੋੜਿਆ ਜਾਵੇ?

**ਸਾਡੇ ਗੁਰ ਇਤਿਹਾਸ ਤੇ ਸਿਖ ਇਤਿਹਾਸ ਦੇ ਬਿਰਤਾਂਤਾਂ ਨੂੰ ਪ੍ਰਚਾਰਨ ਲਈ ਢਾਡੀ ਕਲਾ ਉਤਮ ਹੈ। ਇਹ ਸਾਡੇ ਧਰਮ ਦੇ ਪ੍ਰਚਾਰ ਦਾ ਵੀ ਕਾਰਗਰ ਸਾਧਨ ਹੈ ਕਿਉਂਕਿ ਇਹ ਸਾਡੀ ਮੌਲਿਕ ਕਲਾ ਹੈ, ਜੋ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਖਸ਼ਿਸ਼ ਕੀਤੀ ਹੈ।** ਆਧੁਨਿਕ ਸਮੇਂ ਵਿਚ ਢਾਡੀ ਕਲਾ ਨੂੰ ਪ੍ਰਫੁਲਿਤ ਕਰਨਾ ਸਾਡੀ ਤਰਜੀਹ ਹੋਣੀ ਚਾਹੀਦੀ ਹੈ। ਸਮੂਚੀਆਂ ਸਿਖ ਸੰਸਥਾਵਾਂ ਨੂੰ ਇਸ ਵਿਰਾਸਤ ਦੇ ਹਾਣੀ ਬਣਾਉਣ ਲਈ ਸਾਨੂੰ ਯਤਨਸ਼ੀਲ ਹੋਣਾ ਚਾਹੀਦਾ ਹੈ। **ਬੱਚਿਆਂ ਵਿਚ ਸਿਖੀ ਦੀ ਚੇਟਕ ਲਾਈ ਰਖਣ ਲਈ ਗੁਰੂ ਸਾਹਿਬਾਨ ਅਤੇ ਮਹਾਂਪੁਰਸ਼ਾਂ ਦੇ ਪਵਿਤਰ ਜੀਵਨ ਬਿਰਤਾਂਤ ਅਤੇ ਦੈਵੀ ਕਾਰਨਾਮੇ ਸਾਖੀ ਸਾਹਿਤ ਵਿਚੋਂ ਸੁਣਾਏ ਜਾਣ ਦੀ ਰੀਤ ਨੂੰ ਬਰਕਰਾਰ ਰਖਣਾ ਚਾਹੀਦਾ ਹੈ।**




**ਸਾਡੀ ਰਵਾਇਤ ਗੁਰੂ ਇਤਿਹਾਸ ਨੂੰ ਕਥਾ, ਢਾਡੀ ਵਾਰਾਂ ਅਤੇ ਕਵੀਸ਼ਰੀ ਰਾਹੀਂ ਸੁਨਣ ਸੁਣਾਉਣ ਦੀ ਹੈ।**

ਜਨਮਸਾਖੀਆਂ, ਗੁਰਬਿਲਾਸ, ਗੁਰਪਰਤਾਪ ਸੂਰਜ ਗ੍ਰੰਥ ਆਦਿ ਦੀਆਂ ਮੂਲ ਜਾਂ ਸੌਖੀ ਸਾਖੀ ਦੇ ਰੂਪ ਵਿਚ ਅਵਾਜਾਂ ਤਿਆਰ ਹੋ ਸਕਦੀਆਂ ਹਨ।

ਸਿਖ ਗੁਰਦੁਆਰੇ ਪੂਰੇ ਰੂਪ ਵਿਚ ਗੁਰਬਾਣੀ, ਸਿਖ ਇਤਿਹਾਸ, ਸਿਖ ਰਵਾਇਤ ਅਤੇ ਗੁਰੂ ਆਦਰਸ਼ ਦੇ ਜੀਵਨ ਦਾ ਸਥਾਨ ਹਨ ਅਤੇ ਇਹ ਸਾਰੇ ਸੰਸਾਰ ਵਿਚ ਹਨ ਜਿਥੇ ਹਰੇਕ ਨੂੰ ਮੁਢਲੀਆਂ ਲੋੜਾਂ ਦੇ ਨਾਲ ਗੁਰਬਾਣੀ ਸੰਥਿਆ, ਸਿਖ ਇਤਿਹਾਸ ਤੇ ਸਿਖ ਰਵਾਇਤ ਦੀ ਜਾਣਕਾਰੀ ਅਤੇ ਗੁਰੂ ਆਦਰਸ਼ ਦੇ ਜੀਵਨ ਦੀ ਸੋਝੀ ਦਿਤੀ ਜਾਂਦੀ ਹੈ। ਜੇ ਬੰਦਾ ਮਹੀਨੇ-ਮੱਸਿਆ ਵੀ ਆਪਣੇ ਬੱਚਿਆਂ ਨੂੰ ਗੁਰਦੁਆਰੇ ਲੈ ਕੇ ਜਾਵੇ ਅਤੇ ਇਤਿਹਾਸਕ ਸਥਾਨਾਂ ਦੇ ਦਰਸ਼ਨ-ਦੀਦਾਰ ਕਰਾਵੇ ਤਾਂ ਕਿਸੇ ਫਿਲਮ ਨਾਲੋਂ ਸੌ-ਗੁਣਾ ਵਧੀਆ ਸਿਖੀ ਸਿਖਾ ਸਕਦਾ ਹੈ। ਫਿਲਮ ਇਸ ਨਾਲੋਂ ਸੌਖਾ, ਸਸਤਾ, ਸਹੀ ਅਤੇ ਯਥਾਰਥਕ-ਵਿਹਾਰਕ ਰਾਹ ਨਹੀਂ ਹੈ। ਇਸ ਲਈ ਇਹ ਤਰਕ ਵਾਜਬ ਨਹੀਂ ਹੈ। ਨਾਲੇ ਸਿਖੀ ਦਾ ਰੂਪ ਸੇਵਾ, ਸੰਘਰਸ਼ ਅਤੇ ਸ਼ਹਾਦਤ ਦਾ ਹੈ। ਸਭ ਤੋਂ ਸੌਖੀ ਸੇਵਾ ਹੈ। ਸੇਵਾ ਫਿਲਮਾਂ ਵਿਚੋਂ ਨਹੀਂ ਗੁਰਦੁਆਰੇ, ਗੁਰੂ ਕੇ ਲੰਗਰਾਂ, ਜੋੜਾ ਘਰਾਂ ਵਿਚੋਂ ਸਿਖੀ ਜਾ ਸਕਦੀ ਹੈ। **ਨਵੀਂ ਪੀੜ੍ਹੀ ਦੇ ਬੱਚਿਆਂ ਨੂੰ ਸਹੀ ਸਿਖੀ ਆਦਰਸ਼ ਸਿਖਾਉਣ ਦਾ ਸੌਖਾ, ਸਸਤਾ ਅਤੇ ਸਹੀ ਰਾਹ ਗੁਰਦੁਆਰੇ ਨਤਮਸਤਕ ਹੋਣਾ, ਸੇਵਾ ਸਿਮਰਨ ਕਰਨਾ ਅਤੇ ਕਥਾ ਕੀਰਤਨ ਸੁਣਨਾ ਹੈ।**

**ਫਿਲਮ ਦੇ ਪੱਖ ਵਿਚ ਦਲੀਲ ਦੇਣ ਵਾਲੇ ਸੱਜਣ ਇਹ ਦਲੀਲ ਵੀ ਦਿੰਦੇ ਹਨ ਕਿ ਚਾਰ ਸਾਹਿਬਜ਼ਾਦੇ ਫਿਲਮ ਦੇਖਣ ਵੇਲੇ ਉਹ ਬਹੁਤ ਜ਼ਿਆਦਾ ਭਾਵੁਕ ਹੋ ਗਏ। ਉਂਝ ਤੇ ਭਾਵੁਕਤਾ ਅਤੇ ਦਲੀਲ ਦਾ ਵੀ ਆਪਸੀ ਵਿਰੋਧ ਹੁੰਦਾ ਹੈ ਪ੍ਰੰਤੂ ਜੇਕਰ ਇਸ ਨੂੰ ਦਲੀਲ ਬਣਾਇਆ ਹੀ ਜਾ ਰਿਹਾ ਹੈ ਤਾਂ ਇਹ ਕਹਿਣਾ ਬਣਦਾ ਹੈ ਕਿ ਸਿੱਖੀ ਦਾ ਪ੍ਰਚਾਰ ਕਿਸੇ ਨੂੰ ਭਾਵੁਕ ਕਰਕੇ ਨਹੀਂ ਕੀਤਾ ਜਾ ਸਕਦਾ। ਕਿਸੇ ਨੂੰ ਭਾਵਕ ਕਰਕੇ ਧਾਰਮਿਕ ਕਰਨ ਦੀ ਕੋਸ਼ਿਸ਼ ਕਰਨਾ ਸਿੱਖ ਸਿਧਾਂਤਾਂ ਦੇ ਅਨੁਸਾਰ ਨਹੀਂ ਹੈ। ਸਿੱਖੀ, ਕਿਰਦਾਰ ਅਤੇ ਅਮਲ ਨਾਲ ਪਸਾਰ ਕਰਦੀ ਹੈ। ਅਮਲ ਪੈਦਾ ਹੋਣ ਲਈ ਦਲੀਲ ਅਤੇ ਜ਼ਮੀਰ ਦਾ ਇਕ ਹੋਣਾ ਜਰੂਰੀ ਹੈ। ਕਿਸੇ ਨੂੰ ਭਾਵੁਕ ਕਰ ਕੇ ਆਪਣੀ ਦਲੀਲ ਨਾਲ ਸਹਿਮਤ ਕਰਨਾ ਵਰਗਲਾਉਣਾ ਹੁੰਦਾ ਹੈ।**

## ਫਿਲਮ "ਚਾਰ ਸਾਹਿਬਜ਼ਾਦੇ" ਬਾਰੇ

ਕਾਰਟੂਨ ਫਿਲਮ "ਚਾਰ ਸਾਹਿਬਜ਼ਾਦੇ" ਦੇ ਸਬੰਧ ਵਿੱਚ ਚਰਚਾ ਕਰਾਂਗੇ। ਕਿਰਪਾ ਕਰਕੇ ਇਹਨਾਂ ਸਵਾਲਾਂ ਦੇ ਜੁਆਬ ਲੱਭਣ ਦੀ ਸੁਹਿਰਦ ਕੋਸ਼ਿਸ਼ ਕਰਨੀ।

੧. ਬਹੁਤ ਸਾਰੀਆਂ ਹੋਰ ਵੀ ਅਜਿਹੀਆਂ ਫਿਲਮਾਂ ਹਨ ਜਿਨ੍ਹਾਂ ਨੂੰ ਦੇਖ ਕੇ ਬੱਚੇ ਤਾਂ ਕੀ ਸਿਆਣੇ ਵੀ ਜਜ਼ਬਾਤੀ ਹੋ ਕੇ ਰੋ ਪੈਂਦੇ ਹਨ। ਕਿਸੇ ਵੀ ਇੱਕ ਫਿਲਮ ਵਿੱਚ ਜਜ਼ਬਾਤੀ ਹੋ ਕੇ ਰੋਣ ਦਾ ਅਸਰ ਤੁਹਾਡੀ ਜ਼ਿੰਦਗੀ ਵਿੱਚ ਕਿਤੇ ਸਦੀਵੀ ਤੌਰ ਤੇ ਸਲਾਮਤ ਰਿਹਾ ਹੋਵੇ?

੨. ਜਜ਼ਬਾਤੀ ਹੋ ਕੇ ਰੋਣ ਤੋਂ ਬਿਨਾਂ ਕੀ ਸਾਰੀ ਦੀ ਸਾਰੀ ਫਿਲਮ ਵਿੱਚ ਕਲਗੀਆਂ ਵਾਲੇ ਪਾਤਸ਼ਾਹ ਦੇ ਜੀਵਨ ਦੇ ਰੂਹਾਨੀ ਜਲਵਿਆਂ ਦਾ ਇੱਕ ਵੀ ਅਜਿਹਾ ਦ੍ਰਿਸ਼ ਹੈ, ਜਿਸ ਨੇ ਤੁਹਾਡੀ ਰੂਹ ਨੂੰ ਸਪਰਸ਼ ਕੀਤਾ ਹੋਵੇ, ਜਿਸ ਨਾਲ ਤੁਹਾਡੇ ਆਪਣੇ ਜੀਵਨ ਦੀ ਰੌਂਅ ਬਦਲ ਗਈ ਹੋਵੇ?

੩. ਜਦੋਂ ਕਲਗੀਆਂ ਵਾਲੇ ਪਾਤਸ਼ਾਹ ਨੇ ਸਾਹਿਬਜ਼ਾਦਾ ਅਜੀਤ ਸਿੰਘ ਚਮਕੌਰ ਦੀ ਗੜ੍ਹੀ ਵਿਚੋਂ ਜੰਗ ਨੂੰ ਤੋਰਿਆ ਸੀ। ਉਸ ਵੇਲੇ ਚਮਕੌਰ ਦੀ ਕੱਚੀ ਗੜ੍ਹੀ ਦੇ ਅੰਦਰ ਤੇ ਬਾਹਰ, ਸਿੰਘਾਂ ਦੇ ਸਿਦਕ ਨੇ ਕਲਗੀਆਂ ਵਾਲੇ ਦੀ ਹਜ਼ੂਰੀ ਵਿੱਚ ਜੋ ਰੂਹਾਨੀ ਜਲੌ ਸਿਰਜਿਆ ਹੋਇਆ ਸੀ, ਉਸ ਬਾਰੇ ਦੋ ਮਹਾਨ ਸ਼ਾਇਰ ਅਤੇ ਚਿੰਤਕ ਪ੍ਰੋ: ਪੂਰਨ ਸਿੰਘ ਅਤੇ ਹਰਿੰਦਰ ਸਿੰਘ ਮਹਿਬੂਬ ਇੱਕੋ ਹੀ ਰਾਏ ਰੱਖਦੇ ਲਿਖਦੇ ਹਨ ਕਿ "ਅੱਖਰਾਂ ਵਿੱਚ ਬਿਆਨ ਨਹੀਂ ਕੀਤਾ ਜਾ ਸਕਦਾ"। ਅਸੀਂ ਉਹਨਾਂ ਰੂਹਾਨੀ ਜਲਵਿਆਂ ਦੇ ਸੰਗਮ ਨੂੰ ਕਾਰਟੂਨ ਬਣਾ ਕੇ ਪੇਸ਼ ਕਰ ਰਹੇ ਹਾਂ। ਇਹ ਕਿਥੋਂ ਤੱਕ ਜਾਇਜ਼ ਹੈ?

**੪. ਕੀ ਚਮਕੌਰ ਦੀ ਕੱਚੀ ਗੜ੍ਹੀ ਦੀ ਜੰਗ (ਰੂਹਾਨੀ ਰੰਗਾਂ ਦਾ ਮਿਲਣ) ਦੇ ਦ੍ਰਿਸ਼ ਜਿਹੋ ਜਿਹੇ ਫਿਲਮ ਵਿੱਚ ਦਿਖਾਏ ਗਏ ਹਨ ਉਹੋ ਜਿਹੇ ਹੀ ਹੋਣਗੇ?**

੫. ਫਿਲਮ ਵਿੱਚ ਮਾਤਾ ਗੁਜ਼ਰੀ ਜੀ ਦਾ ਜੋ ਚਿਹਰਾ ਦਿਖਾਇਆ ਹੈ ਉਹੋ ਜਿਹਾ ਚਿਹਰਾ ਜਾਂ ਮਿਲਦਾ ਜੁਲਦਾ ਚਿਹਰਾ ਅੰਗਰੇਜ਼ੀ ਕਾਰਟੂਨ ਫਿਲਮਾਂ ਵਿੱਚ ਡਰਾਉਣੇ ਪਾਤਰਾਂ ਵਜੋਂ ਆਮ ਨਜ਼ਰ ਆਉਂਦਾ ਹੈ। ਫਰਕ ਸਿਰਫ ਇੰਨਾਂ ਹੀ ਹੈ ਕਿ ਉਹ ਚਿਹਰਾ ਕੁਝ ਡਰਾਉਣੇ ਅਸਤਰਾਂ ਬਸਤਰਾਂ ਨਾਲ ਸਜਾਇਆ ਹੁੰਦਾ ਹੈ। ਕੀ ਮਾਤਾ ਗੁਜ਼ਰੀ ਉਸ ਤਰ੍ਹਾਂ ਦੇ ਹੋਣਗੇ ਜਿਹੋ ਜਿਹੇ "ਚਾਰ ਸਾਹਿਬਜ਼ਾਦੇ" ਫਿਲਮ ਵਿੱਚ ਦਿਖਾਏ ਗਏ ਹਨ?

੬. ਫਿਲਮ ਵਿੱਚ ਸਾਹਿਬਜ਼ਾਦਿਆਂ ਦੇ ਚੇਹਰੇ ਇਸ ਤਰ੍ਹਾਂ ਦਿਖਾਏ ਗਏ ਨੇ ਜਿਸ ਤਰ੍ਹਾਂ ਅਪਾਹਜ ਬੱਚਿਆਂ ਦੇ ਚੇਹਰੇ ਹੁੰਦੇ ਹਨ। **ਕੀ ਸਾਹਿਬਜ਼ਾਦੇ ਉਹੋ ਜਿਹੇ ਹੋਣਗੇ ਜਿਹੋ ਜਿਹੇ "ਚਾਰ ਸਾਹਿਬਜ਼ਾਦੇ" ਫਿਲਮ ਵਿੱਚ ਦਿਖਾਏ ਗਏ ਹਨ?**

## ਗੁਰੂ ਬਿੰਬ ਦੀ ਫ਼ਿਲਮੀ ਪੇਸ਼ਕਾਰੀ/ਪਰਦੇਕਾਰੀ ਪ੍ਰਵਾਨ ਕਿਉਂ ਨਹੀਂ ?

ਜਿਸ ਗੁਰੂ ਨੇ ਸਭ ਤੋਂ ਪਹਿਲਾ ਬੰਦਿਆਂ ਦੀ ਪੂਜਾ, ਬੁੱਤ ਪੂਜਾ ਅਤੇ ਤਸਵੀਰਾਂ ਦੀ ਪੂਜਾ ਮਨ੍ਹਾ ਕੀਤੀ ਅਤੇ ਸਾਨੂੰ ਸ਼ਬਦ ਗੁਰੂ ਰਾਹੀ ਸਿਧਾਂਤ ਅਤੇ ਰਹਿਤ ਵਿੱਚ ਪੱਕੇ ਰਹਿਣ ਦਾ ਹੁਕਮ ਦਿੱਤਾ ਅਸੀਂ ਅੱਜ ਉਸੇ ਗੁਰੂ ਦੀਆਂ ਕਾਰਟੂਨ ਫ਼ਿਲਮਾਂ ਰਾਹੀ ਅਤੇ ਹਾਸੋ ਹੀਣੀਆਂ ਤਸਵੀਰਾਂ ਤੇ ਤਸਵੀਰਾਂ ਵਰਗੇ ਬੋਲਦੇ ਬੁੱਤਾਂ ਰਾਹੀ ਅੰਨ੍ਹੀ ਸ਼ਰਧਾ ਦੇ ਰਾਹ ਉੱਤੇ ਚੱਲਣ ਜਾ ਰਹੇ ਹਾਂ।

**ਗੁਰੂ ਸਾਹਿਬਾਨਾਂ ਦੇ ਸਮੇ ਵੀ ਤਸਵੀਰਾਂ/ਚਿੱਤਰ ਆਦਿ ਬਣਦੇ ਸਨ, ਦਸਵੇਂ ਪਾਤਿਸਾਹ ਪਹਿਲੇ ਪਾਤਿਸਾਹ ਦਾ ਚਿੱਤਰ ਬਣਾ ਸਕਦੇ ਜਾਂ ਬਣਵਾ ਸਕਦੇ ਸਨ ਪਰ ਓਹਨਾ ਸਿਰਫ ਸ਼ਬਦ ਰਾਹੀਂ ਹੀ ਸਾਨੂੰ ਜੋੜਿਆ ਨਾ ਕੇ ਬੁੱਤਾਂ/ ਤਸਵੀਰਾਂ ਰਾਹੀਂ।**




ਗੁਰੂ ਸਾਹਿਬਾਨ ਨੂੰ ਕਿਸੇ ਆਕਾਰ ਵਿਚ ਨਹੀਂ ਪੇਸ਼ ਕੀਤਾ ਜਾ ਸਕਦਾ। ਮਨੁੱਖੀ ਅੱਖ ਕਿਸੇ ਹੱਦ ਤਕ ਹੀ ਵੇਖ ਸਕਦੀ ਹੈ ਪਰ ਦਿਸਦੇ ਤੋਂ ਪਾਰ ਵੀ ਬਹੁਤ ਕੁਝ ਹੁੰਦਾ ਹੈ, ਮਨੁੱਖ ਆਪਣੇ ਦਿਮਾਗ ਦੇ ਜ਼ੋਰ ਨਾਲ ਆਪਣੀ ਸਿਆਣਪ ਨਾਲ ਜਿੰਨਾ ਉਹ ਗੁਰੂ ਨੂੰ ਸਮਝਦਾ ਹੈ ਫਿਰ ਉਸ ਮੁਤਾਬਿਕ ਗੁਰੂ ਸਾਹਿਬ ਨੂੰ ਪਰਦੇ ਉੱਤੇ ਪੇਸ਼ ਕਰਨ ਲਈ ਯਤਨ ਕਰਦਾ ਹੈ। ਅਣਦਿਸਦੇ ਨੂੰ ਦਿਖਾਉਣ ਦੀ ਭੁੱਲ ਕਰਦਾ ਹੈ, ਇਹ ਭੁੱਲ ਸਿੱਖ ਲਈ ਬੇਹੱਦ ਘਾਤਕ ਹੈ। ਇਲਹਾਮ ਦੇ ਰਿਸ਼ਤੇ ਨੂੰ ਤਕਨੀਕੀ ਐਨਕ ਨਾਲ ਨਾ ਵੇਖਿਆ ਜਾ ਸਕਦਾ ਅਤੇ ਨਾ ਹੀ ਵਿਖਾਇਆ ਜਾ ਸਕਦਾ ਹੈ।

**ਜੇਕਰ ਇਹਨਾਂ ਫਿਲਮਾਂ ਦੇ ਵਰਤਾਰੇ ਦੀ ਸਹੀ ਸਮਝ ਬਣਾਉਣ ਵਿੱਚ ਅਸੀਂ ਕਾਮਯਾਬ ਨਾ ਹੋਏ ਅਤੇ ਸਾਡੇ ਹੁੰਗਾਰੇ ਲੈਣ ਵਿੱਚ ਇਹ ਫਿਲਮਾਂ ਕਾਮਯਾਬ ਹੋ ਗਈਆਂ ਤਾਂ ਅਸੀਂ ਆਪਣੀਆਂ ਆਉਣ ਵਾਲੀਆਂ ਪੀੜੀਆਂ ਨੂੰ ਬਹੁਤ ਡੂੰਘੇ ਖੂਹ ਵਿੱਚ ਸੁੱਟਣ ਦੇ ਜਿੰਮੇਵਾਰ ਹੋਵਾਂਗੇ ਅਤੇ ਬਣ ਰਿਹਾ ਇਤਿਹਾਸ ਸਾਨੂੰ ਕਟਹਿਰੇ ਵਿੱਚ ਖੜਾ ਕਰੇਗਾ।**

ਇਹ ਤੁਰਦੇ ਫਿਰਦੇ ਬੁੱਤ ਤਕਨੀਕੀ ਬੁੱਤ ਹਨ, ਸ਼ਬਦ ਗੁਰੂ ਦੇ ਪੁਜਾਰੀ ਦਾ ਇਸ ਬੁੱਤਪ੍ਰਸਤੀ ਦਾ ਸ਼ਿਕਾਰ ਹੋਣਾ ਆਤਮਿਕ ਮੌਤ ਹੋਵੇਗੀ। ਪ੍ਰਚਾਰ-ਪ੍ਰਸਾਰ ਦੇ ਬਹਾਨੇ ਖਾਲਸਾਈ ਰਵਾਇਤਾਂ ਦੀ ਉਲੰਘਣਾ ਕਰਨੀ ਅਤੇ ਸਿੱਖਾਂ ਨੂੰ ਬੁੱਤ-ਪ੍ਰਸਤੀ ਦੇ ਕੁਰਾਹੇ ਉੱਪਰ ਤੋਰਨਾ ਸਰਾਸਰ ਗਲਤ ਹੈ।

ਸਿੱਖੀ ਦਾ ਪ੍ਰਚਾਰ ਸਾਡੇ ਕਿਰਦਾਰ ਕਰਦੇ ਆਏ ਹਨ ਅਤੇ ਅੱਗੇ ਵੀ ਇਹੀ ਕਰਨਗੇ। ਗੁਰੂ ਬਿੰਬ ਦੀ ਫ਼ਿਲਮੀ ਪੇਸ਼ਕਾਰੀ/ਪਰਦੇਕਾਰੀ ਸਿੱਖੀ ਸਿਧਾਂਤਾਂ ਦੀ ਘੋਰ ਉਲੰਘਣਾ ਹੈ।

**ਸਮੇਂ ਨਾਲ ਬਹੁਤ ਕੁਝ ਬਦਲਣਾ ਹੁੰਦਾ ਹੈ, ਇਸ ਵਿੱਚ ਕੋਈ ਦੋ ਰਾਇ ਨਹੀਂ ਪਰ ਗੁਰੂ ਦੀ ਗੱਲ, ਗੁਰੂ ਦਾ ਰਾਹ ਸਦੀਵ ਹੈ, ਇਹ ਸਮੇਂ ਦੀ ਲਪੇਟ ਵਿੱਚ ਨਹੀਂ ਆ ਸਕਦਾ। ਸਾਡੀ ਰਵਾਇਤ ਸਾਖੀ ਦੀ ਹੈ, ਝਾਕੀ ਦੀ ਨਹੀਂ।** ਗੁਰੂ ਸਾਹਿਬ ਦੀਆਂ ਮਨ ਘੜਤ ਤਸਵੀਰਾਂ ਨੂੰ ਦਿੱਤੀ ਗੈਰ ਸਿਧਾਂਤਕ ਪ੍ਰਵਾਨਗੀ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਗੁਰੂ ਸਾਹਿਬ ਦੇ ਜੀਵਨ ਨਾਲ ਸਬੰਧਤ ਮਹਾਨ ਗੁਰਸਿੱਖਾਂ ਤੇ ਸ਼ਹੀਦਾਂ ਦੀਆਂ ਨਕਲਾਂ ਲਾਉਣ ਤੇ ਸਵਾਂਗ ਰਚਣ ਦੇ ਕੁਰਾਹੇ ਦਾ ਆਧਾਰ ਬਣ ਰਹੀ ਹੈ।

ਕਾਰਟੂਨ ਰਾਹੀਂ ਜੋ ਦਿਖਾਇਆ ਜਾਣਾ ਹੈ ਓਹਦੀ ਤੁਲਨਾ ਨਿਆਣਿਆਂ ਨੇ ਦੂਸਰੇ ਕਾਰਟੂਨਾਂ ਨਾਲ ਕਰਨੀ ਹੈ ਜਿਹੜੇ ਆਪਣੀ ਮੌਤ ਦੇ ਡਰਾਮੇ ਵੇਲੇ ਕੁਝ ਬਨਾਉਟੀ ਸ਼ਕਤੀਆਂ ਦੀ ਵਰਤੋਂ ਕਰਕੇ ਬਚ ਜਾਂਦੇ ਹਨ, "ਤੇਰਾ ਭਾਣਾ ਮੀਠਾ ਲਾਗੈ" ਸਮਝਾਉਣਾ ਕਿਸੇ ਤਕਨੀਕ ਦੇ ਵਸ ਦਾ ਰੋਗ ਨਹੀਂ ਹੈ।

ਤਸਵੀਰ ਦੀ ਪ੍ਰਵਾਨਗੀ ਤੋਂ ਬਾਅਦ ਇਹ ਅਗਲਾ ਕਦਮ ਹੈ, ਜੇਕਰ ਇਹਦੇ 'ਚ ਅਸੀਂ ਢਿੱਲੇ ਪੈ ਗਏ ਤਾਂ ਇਸ ਤੋਂ ਬਾਅਦ ਸਟੇਜਾਂ ਉੱਤੇ ਨਾਟਕ ਖੇਡੇ ਜਾਇਆ ਕਰਨਗੇ ਅਤੇ ਗਲੀ ਗਲੀ ਗੁਰੂ ਸਾਹਿਬ ਦਾ ਕਿਰਦਾਰ ਨਿਭਾਉਣ ਵਾਲੇ ਅਦਾਕਾਰ ਵੇਖਣ ਨੂੰ ਮਿਲਿਆ ਕਰਨਗੇ।

**ਲਗਾਤਾਰ ਇਸ ਤਰ੍ਹਾਂ ਦੀਆਂ ਫ਼ਿਲਮਾਂ ਬਣ ਰਹੀਆਂ ਹਨ ਅਤੇ ਲਗਾਤਾਰ ਵਿਰੋਧ ਵੀ ਹੋ ਰਿਹਾ ਹੈ, ਵਿਰੋਧ ਕਰਨ ਦੇ ਲਗਭਗ ਸਭ ਕਾਰਨ ਸਪਸ਼ਟ ਸਭ ਦੇ ਸਾਹਮਣੇ ਵੀ ਹਨ ਪਰ ਉਸ ਦੇ ਬਾਵਜੂਦ ਇਹ ਕੰਮ ਜ਼ੋਰ ਸ਼ੋਰ ਨਾਲ ਜਾਰੀ ਹੈ ਤਾਂ ਇਹ ਧੁੰਦ ਹੁਣ ਸਾਫ ਹੈ ਕਿ ਇਹ ਲੋਕ ਵਪਾਰੀ, ਬੇਈਮਾਨ, ਸਾਜਿਸ਼ੀ ਅਤੇ ਜਿੱਦੀ ਹੀ ਹਨ, ਸਿੱਖੀ ਦੇ ਪ੍ਰਚਾਰਕ ਨਹੀਂ।**

ਸਾਲ ੨੦੦੫ ਵਿਚ ਜਾਰੀ ਕੀਤੀ ਗਈ ਕਾਰਟੂਨ ਫਿਲਮ 'ਸਾਹਿਬਜ਼ਾਦੇ' ਤਕਨੀਕ ਦੇ ਬਹਾਨੇ ਇਸ ਕੁਰਾਹੇ ਵੱਲ ਪੁੱਟਿਆ ਗਿਆ ਕਦਮ ਗੈਰ ਸਿਧਾਂਤਕ ਸੀ ਪਰ ਉਹਦੇ 'ਤੇ ਸ੍ਰੀ ਅਕਾਲ ਤਖਤ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਿਹੀਆਂ ਸੰਸਥਾਵਾਂ ਵੱਲੋਂ ਕੋਈ ਠੋਸ ਫੈਸਲਾ ਨਾ ਲਿਆ ਜਾਣ ਕਰਕੇ ਉਸ ਤੋਂ ਬਾਅਦ 'ਮੂਲਾ ਖੱਤਰੀ', ਫਿਰ ਕਦੀ 'ਚਾਰ ਸਾਹਿਬਜ਼ਾਦੇ', ਕਦੀ 'ਨਾਨਕ ਸ਼ਾਹ ਫਕੀਰ', ਕਦੀ 'ਦਾਸਤਾਨ-ਏ-ਮੀਰੀ ਪੀਰੀ' ਅਤੇ ਕਦੀ 'ਮਦਰਹੁੱਡ' ਵਰਗੀਆਂ ਫ਼ਿਲਮਾਂ ਲਗਾਤਾਰ ਬਣ ਰਹੀਆਂ ਹਨ। ਹੁਣ 'ਦਾਸਤਾਨ-ਏ-ਸਰਹਿੰਦ' ਨਾਮੀ ਫਿਲਮ ਇਸ ਸਿਧਾਂਤਕ ਕੁਰਾਹੇ ਦਾ ਅਗਲਾ ਪੜਾਅ ਲੈ ਕੇ ਆਈ ਹੈ।

ਜਿੰਨਾਂ ਸਮਾਂ ਅਸੀਂ ਆਪਣੇ ਮੂਲ ਨੂੰ ਮਹਿਸੂਸ ਨਹੀਂ ਕਰਦੇ ਉਨਾਂ ਸਮਾਂ ਭੁਲੇਖਿਆਂ ਅਤੇ ਖੱਜਲ ਖੁਆਰੀਆਂ ਤੋਂ ਬਿਨਾਂ ਕੁਝ ਨੀ ਖੱਟਿਆ ਜਾ ਸਕਦਾ। ਸਹੇ ਲੰਘ ਰਹੇ ਹਨ ਅਤੇ ਪਹੇ ਬਣਦੇ ਜਾ ਰਹੇ ਹਨ, ਇਹ ਜ਼ਿੰਮੇਵਾਰੀ ਹੁਣ ਸਾਡੀ ਹੈ ਕਿ ਕਿਵੇਂ ਸਹੇ ਅਤੇ ਪਹੇ ਦਾ ਹੱਲ ਲੱਭਣਾ ਹੈ। ਬੋਲਦੀਆਂ ਤਸਵੀਰਾਂ ਦੇ ਗਾਹਕ ਬਹੁਤ ਹਨ, ਅਤੇ ਬਹੁਤੇ ਇਹਨੂੰ ਜਿਸ ਪੱਖ ਤੋਂ ਵੇਖਦੇ ਹਨ ਉਹਨਾਂ ਕੋਲ ਇਹਦੀ ਗਹਿਰਾਈ 'ਚ ਜਾਣ ਦਾ ਨਾ ਤੇ ਸਮਾਂ ਹੈ ਨਾ ਹੀ ਦਿਲਚਸਪੀ। ਇਹ ਵੱਡਾ ਫਾਇਦਾ ਇਸ ਕਿੱਤੇ ਦੇ ਵਪਾਰੀ ਨੂੰ ਹੈ ਜਿਸ ਦੀ ਮਿਹਰਬਾਨੀ ਨਾਲ ਉਹ ਦਿਨ ਪਰ ਦਿਨ ਆਪਣੀ ਰਫਤਾਰ ਤੇਜ ਕਰ ਰਿਹਾ ਹੈ।

ਇਹ ਲਿਖਤ ਬਿਬੇਕਗੜ੍ਹ ਪ੍ਰਕਾਸ਼ਨ ਦੁਆਰਾ ਛਪੀ ਪੁਸਤਕ '**ਖਾਲਸਾ ਬੁੱਤ ਨਾ ਮਾਨੈ ਕੋਇ**' ਵਿਚਲੀਆਂ ਲਿਖਤਾਂ ਦੇ ਚੋਣਵੇਂ ਹਿੱਸਿਆਂ 'ਚੋਂ ਸਾਂਝੇ ਰੂਪ 'ਚ ਤਿਆਰ ਕੀਤੀ ਗਈ ਹੈ।